ੴ ਸਤਿਗੁਰ ਪ੍ਰਸਾਦਿ॥ ਪ੍ਰਥਾਂਇਕ ਛਕਣ ਅੰਮ੍ਰਿਤ ਕੇ
ਸ੍ਰੀ ਤਖਤ ਸਾਹਿਬ ਅਕਾਲਬੁੰਗੇ ਜੀ ਤੇ ਆਦਿ ਪੰਜੇ ਗੁਰਦੁਾਰੋਂ ਕੇ ਪੁਜਾਰੀ ਸਿਘੋਂ ਕੋ ਬੁਲਾਕਰ ਲਿਖੇ॥

ਪ੍ਰਸ੍ਨ ੧ : ਅੰਮ੍ਰਿਤ ਛਕਾਵਣੇ ਵਾਲੇ ਕਿਤਨੇ ਹੋਣ॥ ਕਿਸ ਰੀਤ ਕੇ ਚਾਹੀਏ॥
ਉਤ੍ਰ ੧ : ਪੰਚ ਸਿੰਘ ਹੋਂਹਿ॥ ਪਾਂਚ ਕਕਿਆਂ ਕੀ ਰਹਤ ਵਾਲੇ ਹੋਂਹਿ॥ ਕੇਸ ੧ ਕੰਘਾ ੨ ਕਰਦ ੩ ਕੇਸੋਂ ਮੇ ਕੜਾ ੪ ਸ੍ਰਬਲੋਹ ਕਾ ਸਜੇ ਹਾਥ ਮੈ ੫ ਕੱਛ ਲੱਕ ਤੇ ਕਬੀ ਨ ਉਤਾਰ ਤੇ ਹੋਂਹਿ॥ ਅਪਨੇ ਗੁਰ ਇਸ੍ਰ ਮੈ ਸਾਵਧਾਨ ਹੋਂਹਿ॥ ਕਿਸੇ ਕੁਰਹਤੀਏ ਕੇ ਸਾਥ ਮਿਲਤੇ ਨ ਹੋਂਹਿ॥ ਉਨ ਸੇਂ ਪਰਹੇਜਗਾਰ ਹੋਂਹਿ॥ ਜੈਸੀ ਰਹਤਨਾਮੇ ਮੇ ਰੀਤ ਲਿਖੀ ਹੂਈ ਹੈ ਉਸਪਰ ਚਲਤੇ ਹੋਂਹਿ॥ਵਾਰ ਆਸਾ ਕੀ ਪੜਤੇ ਸੁਨਤੇ ਹੋਂਹਿ॥ ਜਪਜੀ ਜਾਪ ਜੀ ਸਾਹਿਬ ਰਹਿਰਾਸ ਕੀਰਤ ਸੋਹਲਾ ਚੰਡੀ ਪਾਠ ਸ੍ਵੈਯੇ ੩੨ ਯਾਂ ੧੦ ਨੇਮ ਪਾਠ ਕੀਏ ਬਿਨਾ ਪ੍ਰਸਾਦਿ ਨ ਛਕਤੇ ਹੋਂਹਿ॥ ਅੰਨਦ ਸਾਹਿਬ ਪੜ ਕਰਦ ਭੇਟ ਕਰ ਹਰਏਕ ਪਦਾਰਥ ਛਕਤੇ ਹੋਂਹਿ॥ ਜਿਸ ਨੇ ਪੁਾਹਲ ਨ ਲਈ ਹੋਵੇ ਉਸਕੇ ਹਾਥ ਕਾ ਨ ਛਕਤ ਹੋਂਹਿ॥ ਪੰਜੇ ਸਿੰਘ ਗਾਤ੍ਰੇ ਸ੍ਰੀ ਸਾਹਿਬ ਸਜਾਲੇਵੇ॥
ਪ੍ਰਸ੍ਨ ੨ : ਤੀਆਰੀ ਅੰਮ੍ਰਿਤ ਕੀ ਕਿਸ ਰੀਤ ਸੇ ਹੋਤੀ ਹੈ॥ ਅਰ ਤੀਆਰ ਕ੍ਰਨੇ ਕੇ ਵਾਸਤੇ ਕੀ ਕੀ ਪਦਾਰਥ ਉਨਕੋ ਚਾਹੀਏ
ਉਤ੍ਰ ੨ : ਪੰਜੇ ਸਿੰਘ ਰਹਤ ਬਿਬੇਕ ਵਾਲੇ ਜੋ ਊਪ੍ਰ ਕਹੇ ਹੈਂ ਸ੍ਰੀ ਸਾਹਿਬ ਗਾਤ੍ਰੇ ਸਜਾਕੇ ਪਹਲੇ ਅਸਵਾਰਾ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਕਾ ਪ੍ਰਕਾਸ ਕਰਕੇ ਅੰਮ੍ਰਿਤ ਕੀ ਤਿਆਰੀ ਕਰੈਂ॥ ਏਕ ਛੰਨਾ ਸਰਬ ਲੋਹ ਕਾ ਲੈਕਰ ਉਸ ਮੈ ਸ੍ਰੀ ਅੰਮ੍ਰਿਤਸ੍ਰ ਜੀ ਕਾ ਅੰਮ੍ਰਿਤ, ਯਾਂ ਨਦੀ ਕਾ ਜਲ, ਯਾ ਸੁਚਾ ਖੂਹ ਕਾ ਜਲ ਪਾਵੈ ਬੀਚਤਿ ਪਾਵੈ ਫੇਰ ਪਤਾਸੇ ੫ ਵਾਰੀ ਪਾਵੈਂ॥ ਪੰਜਾ ਸਿੰਘ ਵਿਚੋ ਏਕ ਸਿੰਘ ਨੇ ਸ੍ਰੀ ਅਕਾਲ ਉਸਤਤ ਜੀ ਕੇ ਪਹਲੇ ੧੦ ਸ੍ਵੈਯੇ ਪੜਨੇ ਔ ਖੰਡਾ ਸਜੇ ਹਥ ਸੇਂ ਅਪਨੀ ਤ੍ਰਫ ਫੇਰੇ ਛੰਨਾ ਖਬੇ ਹਥ ਉਤੇ ਰਖੇ॥ ਜਦ ਏਕ ਸਿੰਘ ਪੜਲੇਵੇ ਫੇਰ ਕਟੋਰਾ ਤੇ ਖੰਡਾ ਦੂਸ੍ਰੇ ਸਿੰਘ ਕੇ ਹਥ ਦੇਵੇ ਕਟੋਰੇ ਸੇ ਖੰਡਾ ਜੁਦਾ ਨ ਹੋਵੇ॥ ਇਸੀ ਰੀਤ ਸੇਂ ਚਾਰ ਸਿੰਘ ਪੜੇਂ ਪੰਜਵੇ ਗੁਰਦੇਵ ਸਿੰਘ ਨੇ ਪਾਠ ਕ੍ਰਨਾ ਉਸੀ ਰੀਤ ਸੇਂ ੫ ਬਾਣੀ ਕਾ ੧ ਗੁਰ ਮੰਤ੍ਰ ਸ੍ਰੀ ਜਪਜੀ ਸਾਹਿਬ ੨ ਜਾਪੁ ਜੀ ਸਾਹਿਬ ੩ ਚੌਪਈ ਸਾਹਿਬ ੪ ਸ੍ਵੈਯੇ ੧੦॥ ੫ ਅੰਨਦ ਸਾਹਿਬ ਜੀ ਫੇਰ ਗੁਰਦੇਵ ਸਿੰਘ ਨੇ ਛੰਨਾ ਸਮੇਤ ਖੰਡੇ ਹਾਥ ਲੈਕੇ ਖੜੇ ਹੋ ਅ੍ਰਦਾਸ ਸ੍ਰੀ ਭਗਵਤੀ ਜੀ ਕੀ ਸੰਪੂਰਨ ਕ੍ਰਕੇ ਸ੍ਰੀ ਗੁਰੂ ਖਾਲਸੇ ਜੀ ਕੀ ਅਗਯਾ ਲੈਣੀ॥

ਪ੍ਰਸ੍ਨ ੩ : ਕਿਸ ਰੀਤ ਸੇਂ ਸਿੰਘ ਕੋ ਅੰਮ੍ਰਿਤ ਛਕਾਯਾ ਜਾਤਾ ਹੈ ਔ ਕਿਆ ਉਪਦੇਸ ਕ੍ਰਤੇ ਹੈਂ॥ ਔ ਕੀ ਕੀ ਪਦਾਰਥ ਅੰਮ੍ਰਿਤ ਛਕਨ ਵਾਲੇ ਕੋ ਚਾਹੀਏ॥ ਸ੍ਰੀ ਗੁਰੂ ਮਹਾਰਾਜ ਕੀ ਭੇਟ ਕਿਆ ਚਾਹੀਏ
ਉਤ੍ਰ ੩ : ਪਹਲੇ ਸਿੰਘ ਅੰਮ੍ਰਿਤ ਛਕਨੇ ਵਾਲੇ ਪ੍ਰ ੨॥) (ਢਈ) ਰੋਕ ਤਨਖਾਹ ਲਗਈ ਜਾਤੀ ਹੈ ਵੇਰਵਾ ੧।) (ਸਵਾ) ਗੋਲਕ ਸ੍ਰੀ ਗੁਰੂ ਜੀ ਕੀ ੧।) (ਸਵਾ) ਤਨਖਾਹ ਕਾ ਅੰਮ੍ਰਿਤ ਛਕਾਵਨੇ ਵਾਲੇ ਗੁਰਦੇਵ ਸਿੰਘ ਕੋਂ॥ ੪ ਸ੍ਵੈਯੇ ਪੜਨ ਵਾਲੇ ਸਿੰਘੋ ਕੋਂ ਅਪਨੀ ਸਮਰਥ ੧।) (ਸਵਾ) ਕੜਾਹ ਪ੍ਰਸਾਦਿ ਆਗੇ ਸਮਰਥ ਤਨਖਾਹ ੨॥) (ਢਈ) ਸੇ ਕਮ ਨ ਹੋਗੀ ਜੇਕ੍ਰ ਗ੍ਰੀਬ ਹੋ ਥੋੜਾ ਥੋੜਾ ਕ੍ਰਕੇ ਦੇ॥ ਸਮਰਥ ਹੋ ਵਧੀਕ ਦੇ॥ ਅੰਮ੍ਰਿਤ ਛਕਨ ਵਾਲੇ ਕੌ ਚਾਹੀਏ ਕੱਛ ਪਹਰ ਕਰ ਕਮ੍ਰਕਸਾ

ਕਰ ਸਸਤ੍ਰ ਪਹਰ ਜਬ ਤਕ ਅੰਮ੍ਰਿਤ ਤੀਆਰ ਹੋਤਾ ਹੈ ਤਬ ਤਕ ਹਥ ਜੋੜ ਖੜੇ ਹੋ ਕਰ ਮੁਖੋ ਸ੍ਰੀ ਵਾਹਿਗੁਰੂ ਕਾ ਜਾਪ ਕਰੇ॥ ਫੇਰ ਗੁਰਦੇਵ ਸਿੰਘ ਸ੍ਰੀ ਸਾਹਿਬ ਗਾਤ੍ਰੇ ਸਜਾਏ ਹੂਏ ਆਗਿਆ ਸ੍ਰੀ ਗੁਰੂ ਖਾਲਸੇ ਜੀ ਕੀ ਲੈ ਕੇ ਅੰਮ੍ਰਿਤ ਛਕਨੇ ਵਾਲੇ ਸਿੰਘ ਕੌ ਸ੍ਰੀ ਜਪੁਜੀ ਸਾਹਿਬ ਜੀ ਕੀ ਪਹਲੀ ਪੌੜੀ ਪਾਂਚ ਬੇਰ ਪੜਾ ਕਰ ਉਸ ਕੇ ਸਜੇ ਹਥ ਕੌ ਖਬੇ ਹਥ ਕੇ ਊਪਰ ਰਖਾਕੇ ਅੰਮ੍ਰਿਤ ਦੇਣਾ ਮੁਖੋ ਕਹਣਾ ਬੋਲ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ॥ ਅੰਮ੍ਰਿਤ ਛਕਨੇ ਵਾਲਾ ਕਹੇ॥ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ॥ ਪੰਜ ਵੇਰੀ ਏਸੇ ਰੀਤ ਸੇ ਗੁਰਦੇਵ ਨੇ ਕਹਾਈ ਜਾਣਾ॥ ਔ ਅੰਮ੍ਰਿਤ ਛਕਾਈ ਜਾਣਾ॥ ਫੇਰ ਪੰਜ ਵੇਰੀ ਨੇਤ੍ਰਾ ਮੈ ਅੰਮ੍ਰਿਤ ਕੇ ਛੱਟੇ ਮਾਰਨੇ ਔ ਉਸੀ ਰੀਤ ਸੇ ਕਹਾਈ ਜਾਣਾ॥ ਫੇਰ ਪੰਜ ਵੇਰੀ ਕੇਸਾਂ ਮੇ ਪਾਵਣਾ ਔ ਬਾਰੰਬਾਰ ਫਤੇ ਬੁਲਾਈ ਜਾਣੀ॥ ਫੇਰ ਗੁਰਦੇਵ ਸਿੰਘ ਨੇ ਤਿਸਕਾ ਨਾਮ ਵਾਸੀ ਜਨਮ ਪੁਛਣਾ ਉਪਦੇਸ ਦੇਣਾ॥ ਵਾਸੀ ਸ੍ਰੀ ਅਨੰਦਪੁਰ ਸਾਹਿਬ ਜੀ ਦੀ ਜਨਮ ਸ੍ਰੀ ਪਟਨੇ ਸਾਹਿਬ ਜੀ ਕਾ॥ ਨਾਮ ਸਿੰਘ ਕ੍ਰਕੇ ਕਹਣਾ ਰਹਤ ਦਸਣੀ॥ ਪੰਜਾਂ ਮੇਲਾਂ ਨਾਂਲ ਮੇਲ ਨਹੀ ਕਰਨਾ॥ ੧ ਮੀਣੇ ੨ ਧੀਰਮਲੀਏ ਰਾਮਰਾਈਏ ੩ ਮਸੰਦ ੪ ਕੁੜੀਮਾਰ ੫ ਸਿਰਗੁੰਮ॥ ਸਸਤ੍ਰ ਵਿਦਿਆ ਸਿਖਣੀ॥ ਸਸਤ੍ਰ ਗਾਤ੍ਰੇ ਰਖਣੇ॥ ਪੰਜ ਕੱਕਿਆ ਕਾ ਵਿਸਾਹਿ ਨਹੀ ਕ੍ਰਨਾ॥ ੧ ਕੇਸਾਂ ਦਾ ਅਦਬ ਰਖਣਾ ਧੂਪ ਦੇਣਾ॥ ੨ ਕੰਘਾ ੩ ਕ੍ਰਿਪਾਨ ਕੇਸੌ ਮੈ ੪ ਕੜਾ ਸਜੇ ਹਥ ਮੈ ੫ ਕੱਛ ਲੱਕ ਮੈ ਰਖਣੀ, ਵੇਲੇ ਇਸਨਾਨ ਦੇ ਏਕ ਪਾਂਉਚਾ ਉਤਾਰਕਰ ਦੂਜੀ ਕੱਛ ਕਾ ਪਾਂਉਚਾ ਪਾਇਕੇ ਫੇਰ ਦੂਜਾ ਪਾਂਉਚਾ ਲਾਹੁਣਾ॥ ਏਕ ਵਾਰੀ ਕੱਛ ਨਾ ਉਤਾਰਨੀ ਹਮੇਸ ਏਹੋ ਰੀਤ ਰਖਣੀ॥ ਹਰਵੇਲੇ ਕੱਛ ਲੱਕ ਵਿਚ ਰਹੇ॥ ਕਿਸੇ ਵੇਲੇ ਭੁਲੱਕੇ ਪਗ ਯਾ ਕੱਛ ਲਹ ਜਾਵੇ ਤਨਖਾਹ ਬਖਸਾਲੈਣੀ॥ ਖਾਲਸਾ ਜੀ ਕਾ ਭੈ ਰਖਣਾ ਸੇਵਾ ਕਰਨੀ, ਸਿੰਘ ਦਾ ਮੂਹ ਨਹੀ ਫਿਟਕਾਰਨਾ॥ ਅਧਾ ਨਾਮ ਨਹੀ ਸਦਣਾ॥ ਗੁਰਮਖੀ ਅਖਰ ਸਿਖਣੇ॥ ਔਰਤ ਪਰਾਈ ਔ ਮੁਸਲੀ ਸਾਥ ਸੰਗ ਨਹੀ ਕਰਨਾ॥ ਤੁਰਕ ਕਾ ਵਿਸਾਹ ਨਹੀ ਕਰਣਾ॥ ਨੜੀ ਮਾਰ ਕੇ ਸਾਥ, ਕੁਠਾ ਮਾਸ ਖਾਣੇ ਵਾਲੇ ਕੇ ਸਾਥ ਨਹੀ ਛਕਣਾ॥ ਸੂਹਾ ਨਹੀ ਪਹਰਨਾ॥ ਕੁਰਹਤੀਏ ਕੇ ਹਾਥ ਕਾ, ਤਨਖਾਹੀਏ ਕੇ ਹਾਥ ਕਾ ਨਹੀ ਛਕਣਾ॥ ਸਬਦ ਬਾਣੀ ਕੰਠ ਕਰਣੀ॥ ਸ੍ਰੀ ਵਾਹਿਗੁਰੂ ਜੀ ਕੇ ਚਰਨ ਕਵਲ ਕਾ ਧਿਆਨ ਰਖਣਾ॥ ਜਲ ਯਾਂ ਪ੍ਰਸਾਦਿ ਕੋਈ ਹੋਰ ਪਦਾਰਥ ਛਕਣਾ ਹੋ ਤੌਂ ਕਰਦ ਭੇਟ ਕਰ ਛਕਣਾ॥ ਸ੍ਰੀ ਜਪੁਜੀ ਜਾਪ ਜੀ ਸਾਹਿਬ ਪੜੇ ਬਿਨਾ ਪ੍ਰਸਾਦਿ ਸਵੇਰੇ ਨਹੀ ਛਕਣਾ ਔ ਨੰਗੀਂ ਕੇਸੀ ਨਾ ਪ੍ਰਸਾਦ ਛਕਣਾ ਨਾ ਸੌਣਾ॥ ਮੜੀ ਮਟ ਪੀਰ ਪਿਕੰਬ੍ਰ ਕੌ ਨਹੀ ਮੰਨਣਾ॥ ਮੁਹਰ ਤੁਰਕ ਕੀ ਸੀਸ ਮੈ ਨਹੀ ਰਖਣੀ॥ ਮਾਤਾ ਪਿਤਾ ਗੁਰਦੇਵ ਕੀ ਟਹਲ ਕਰਨੀ॥ ਪੁਤ੍ਰ ਪੁਤ੍ਰੀ ਕੇ ਜਨਮ ਮੈ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋ ਰਖਣਾ॥ ਵਿਆਹ ਸਮੇ ਮਰਨ ਸਮੇ ਪਗ ਨਹੀ ਉਤਾਰਨੀ ਕੜਾਹ ਪ੍ਰਸਾਦਿ ਕਰਕੇ ਵਰਤਾਵਣਾ ਛਕਣਾ॥ ਪੁਸਾਕਾਂ ਪ੍ਰਾਣੀ ਦੀਆਂ ਗੁਰਦ੍ਵਾਰੇ ਚੜਾਵਣੀਆ॥ ਅਪਨੀ ਕਮਾਂਈ ਕਾ ਦਸਵੰਧ ਦੇਣਾ॥ ਪਥ੍ਰ ਨਹੀ ਪੂਜਣੇ॥ ਕਿਸੇ ਅੰਗ ਮੈ ਉਸਤ੍ਰਾ ਕੈਚੀ ਨਹੀ ਛੁਹਾਵਣਾ ਜਟਾ ਜੂਟ ਰਹਣਾ॥ ਅੰਮ੍ਰਿਤ ਛਕੇ ਕੇਸਾਂ ਸਮੇਤ ਇਸਨਾਨ ਕਰਨਾ॥ ਕਿਉਕੇ ਨਵਾਂ ਜਨਮ ਹੋਤਾ ਹੈ॥ ਐਸਾ ਉਪਦੇਸ ਗੁਰਦੇਵ ਸਿੰਘ ਦੇ ਕਰ ਕੜਾਹ ਪ੍ਰਸਾਦਿ ਕੌ ਕਰਦ ਭੇਟ ਕਰ ਸ੍ਰੀ ਗੁਰੂ ਜੀ ਕਾ ਸ੍ਵਾਯ ਰਖਕੇ ਗੁਰ ਦਰੀਅਉ ਮੈ ਪਾਵੇ

ਫੇਰ ਪੰਜਾ ਭੁਜੰਗੀਆਂ ਕਾ ਦੇਵੇ ਸਾਹਬਜਾਦੇਆਂ ਕੌਂ ਦੇ ਰਾਗੀਆ ਕੌ ਦੇਵੇ ਫੇਰ ਅੰਮ੍ਰਿਤ ਛਕਣ ਵਾਲਿਆਂ ਕੌਂ ਦੇਵੈ ਵੁਹੁ ਆਪਸ ਮੈ ਏਕ ਦੂਸ੍ਰੇ ਕੇ ਮੁਖ ਮੈ ਪਰਸਾਦ ਪਾਵੈਂ॥ ਜੇ ਏਕ ਹੋ ਤਦ ਆਪ ਹੀ ਛਕ ਲੇਵੈ॥ ਅੰਮ੍ਰਿਤ ਏਕਠੇ ਛਕਣ ਵਾਲੇ ਆਪਸ ਮੈ ਗੁਰਭਾਈ ਹੋਤੇ ਹੈ॥ ਜੈਸੇ ਮਾ ਬਾਪ ਕੇ ਜਾਏ ਹੋਤੇ ਹੈ॥ ਬਾਕੀ ਜੋ ਕੜਾਹ ਪ੍ਰਸਾਦਿ ਰਹੇ ਜੋ ਹਾਜ੍ਰ ਹੋ ਸਭ ਕੌਂ ਏਕ ਜੈਸਾ ਵਰਤਾਵੈ॥

ਪ੍ਰਸ੍ਨ ੪ : ਵਾਸਤੇ ਛਕਣੇ ਅੰਮ੍ਰਿਤ ਕੇ ਕੋਈ ਸੁਭ ਦਿਨ ਮੁਕਰਰ ਹੈ ਕਿ ਨਹੀ ਕਿ ਹਮੇਸਾ ਅੰਮ੍ਰਿਤ ਛਕਾਯਾ ਜਾਤਾ ਹੈ॥

ਉਤ੍ਰ ੪ : ਵਾਸਤੇ ਛਕਣੇ ਅੰਮ੍ਰਿਤ ਕੇ ਕੋਈ ਅਸਲੀ ਦਿਨ ਮੁਕਰਰ ਨਹੀ ਹੈ॥ ਜੇ ਕਰ ਵਿਸਾਖੀ ਦਿਵਾਲੀ ਮਾਘੀ ਦਸਹਰਾ ਬਸੰਤ ਪੰਚਮੀ ਪੂਰਨਮਾਸੀ ਐਤਵਾਰ ਬੁਧਵਾਰ ਏਹ ਦਿਨ ਉਗ੍ਰੱ ਹੈ॥ ਅੰਮ੍ਰਿਤ ਛਕਣਾ ਵਿਸੇਸ ਹੈ ਪਰ ਮੁਕਰਰ ਨਹੀ ਹੈ॥ ਜਿਸ ਦਿਨ ਸਿੰਘ ਕੀ ਖੁਸੀ ਹੋ ਜਹਾਜ ਚੜ ਜਾਵੇ॥

ਪ੍ਰਸ੍ਨ ੫ : ਬਿਨਾ ਸ੍ਰੀ ਤਖਤ ਅਕਾਲ ਬੁੰਗੇ ਸਾਹਿਬ ਜੀ ਕੇ ਕਿਸੀ ਔਰ ਜਗਾ ਅੰਮ੍ਰਿਤ ਛਕਾਯਾ ਜਾਤਾ ਹੈ ਕਿ ਨਹੀ॥ ਜੇ ਛਕਾਯਾ ਜਾਤਾ ਹੈ ਤੌਂ ਕੀਨਕਸ ਹੈ॥ ਵਾਸਤੇ ਜਰੂਰਤ ਬਿਲਾਹਾ ਸ੍ਰੀ ਤਖਤ ਸਾਹਿਬ ਦੇ ਅੰਮ੍ਰਿਤ ਛਕਾਯਾ ਜਾਤਾ ਹੈ ਯਾਨਹੀ ਛਕਾਯਾ ਜਾਤਾ॥

ਉਤ੍ਰ ੫ : ੧ ਪਹਲੇ ਤਖਤ ਸ੍ਰੀ ਅਕਾਲ ਬੁੰਗਾ ਸਾਹਿਬ ਜੀ

੨ ਦੂਜਾ ਤਖਤ ਸ੍ਰੀ ਪਟਨਾ ਸਾਹਿਬ ਜੀ

੩ ਤਖਤ ਸ੍ਰੀ ਕੇਸਗੜ ਸਾਹਿਬ ਜੀ

੪ ਤਖਤ ਸ੍ਰੀ ਹਜੂਰ ਅਬਚਲ ਨਗਰ ਸਾਹਿਬ ਜੀ॥ ਯੇ ਚਾਰੋ ਤਖਤ ਬੁਹਤ ਵਿਸੇਸ ਹੈਂ॥ ਇਨ ਮੈ ਅੰਮ੍ਰਿਤ ਛਕਾਯਾ ਜਾਤਾ ਹੈ॥ ਜਿਸ ਸਿੰਘ ਕੀ ਪਹੁਚ ਨਹੀ ਹੈ ਸੋ ਹੋਰ ਗੁਰਦੁਆਰੇ ਤੇ ਛਕੇ ਯਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਹਜੂਰ ਸਿੰਘ ਰਹਤ ਬਿਬੇਕ ਵਾਲੇ ਮਿਲੇ ਛਕ ਲੇਵੇ ਮਨਜੂਰ ਹੈ ਏਹ ਤਖਤ ਪੰਜਵਾਂ ਚਲਦਾ ਹੈ ੧।) (ਸਵਾ) ਜੋ ਗੋਲਕ ਕਾ ਹੈ ਸੋ ਸਭ ਤਖਤ ਸਾਹਬ ਦੇਦੇ॥ ਜੋ ਐਸਾ ਤਨਖਾਹੀ ਹੋ ਕੇਸਾਂ ਕੌਂ ਉਸਤ੍ਰਾ ਕੈਚੀ ਲਾਯਾ ਹੋ ਕੁਠਾ ਖਾਯਾ ਹੋਵੇ ਨੜੀ ਮਾਰੀ ਹੋਵੇ ਮੁਸਲੀ ਸਾਥ ਸੰਗ ਕੀਆ ਹੋਵੇ ਸੋ ਬਿਨਾ ਚਾਰੋ ਤਖਤ ਸਾਹਿਬੋਂ ਕੇ ਨਹੀ ਬਖਸਾ ਜਾਤਾ ਜੇ ਚਾਰੌਂ ਮੇ ਸੇਂ ਏਕ ਤਨਖਾਹ ਭੀ ਹੋਵੇ ਤਨਖਾਹ ਉਸਕੇ ੨੫) ਰੁਪਯੇ ਹੋਤੇ ਹੈ ਧਨੀ ਰਾਜਾ ਕੌਂ ਜਾਦਾ ਹੈ॥ ਜੇ ਔਰ ਜਗਾ ਬਖਸਾਵੇ ਤੌਂ ਪ੍ਰਵਾਨ ਨਹੀ ਹੈ॥ ਜੇ ਕਰ ਨਾ ਬਖਸਾਵੇਗਾ ਤਦ ਚੌਰਾਸੀ ਮੈ ਭਰਮੇਗਾ॥ ਸੰਮਤ ਸ੍ਰੀ ਗੁਰੂ ਨਾਨਕ ਜੀ ਕਾ ੪੦੯ ਮਾਘ ਵਦੀ ੧੧ ਸੰਮਤ ੧੯੩੪ (1877 ਈਸਵੀ) ਮਾਘ ੧੮ ਸਤ੍ਰਾ ੫੭